**ਗੁਰੂ ਦਰਸ ਜਿਹ ਦੇਖਨਾ ਸ੍ਰੀ ਗ੍ਰੰਥ ਦਰਸਾਇ॥**
**ਬਾਤ ਕਰਨਿ ਗੁਰ ਸੌਂ ਚਹੈ ਪੜ੍ਹੇ ਗ੍ਰੰਥ ਮਨ ਲਾਇ॥੪੧੩॥**

[ਗੁਰ ਬਿਲਾਸ ਪਾਤਿਸ਼ਾਹੀ ਛੇਵੀਂ ਧਿਆਇ ੪, ਪੰਨਾ ੭੭]

ਜਿਸ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਬਖ਼ਸ਼ੀ ਇਹ ਅਨੁਭਵੀ ਦਮਦਮੀ ਬੀੜ ਅਖਵਾਉਂਦੀ ਹੈ। ਜਿਸਦੇ ਲਿਖਾਰੀ ਭਾਈ ਮਨੀ ਸਿੰਘ ਜੀ ਸਨ। ਕਿਉਂਕਿ ਪਹਿਲੀ ਬੀੜ ਕਰਤਾਰਪੁਰ ਵਾਲੀ ਜਿਸਦੇ ਲਿਖਾਰੀ ਭਾਈ ਗੁਰਦਾਸ ਜੀ ਸਨ। ਦੂਜੀ ਬੀੜ ਭਾਈ ਬੰਨੋ ਵਾਲੀ ਜਿਸ ਵਿੱਚ ਭਾਈ ਬੰਨੋ ਨੇ ਕੁਝ ਬਾਣੀ ਹੋਰ ਦਰਜ ਕਰ ਦਿੱਤੀ। ਕਰਤਾਰਪੁਰ ਵਾਲੀ ਬੀੜ ਲੈਣ ਗਏ ਸਿੰਘਾਂ ਨੂੰ ਬੀੜ ਨਾ ਮਿਲਣ ਕਰਕੇ ਇਸ ਤੀਸਰੀ ਬੀੜ ਦੀ ਰਚਨਾ ਕੀਤੀ ਤੇ ਨਾਲ ਹੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਦਰਜ ਕੀਤੀ। ਸਤਿਗੁਰੂ ਜੀ ਨੇ ਸਾਬੋ ਕੀ ਤਲਵੰਡੀ ਦਮਦਮਾ ਸਾਹਿਬ ਦੇ ਅਸਥਾਨ ਤੇ ਸਤਿਗੁਰੂ ਜੀ ਨੇ ਇਸ ਅਨੁਭਵੀ ਬੀੜ ਦੀ ਰਚਨਾ ਕੀਤੀ ਤੇ ਨਾਲ ਹੀ ਸਿੰਘਾਂ ਨੂੰ ਅਰਥ ਪੜ੍ਹਾਏ। ਇਸ ਕਾਰਜ ਦੀ ਆਰੰਭਤਾ ਸੰਮਤ ੧੭੬੨ ਕੱਤਕ ਸੁਦੀ ਪੂਰਨਮਾਸੀ ਨੂੰ ਹੋਈ ਅਤੇ ਇਹ ਕਾਰਜ ਸੰਮਤ ੧੭੬੩ ਬਿਕ੍ਰਮੀ ਸੰਮਤ ੨੩ ਸਾਵਣ ਨੂੰ ਸਮਾਪਤ ਹੋਇਆ। ਇਹ ਕਾਰਜ ਨੌਂ ਮਹੀਨੇ, ਨੌਂ ਦਿਨ, ਨੌਂ ਘੜੀਆਂ, ਨੌਂ ਪਲਾਂ ਵਿੱਚ ਸਮਾਪਤ ਹੋਇਆ। ਗਿਆਨੀ ਗਿਆਨ ਸਿੰਘ ਜੀ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕੁਲ ਅੱਖਰ ੯੧੦੦੨੨੪ ਹਨ। ਸ੍ਰੀ ਗੁਰੂ ਗੋਬਿੰਦ ਸਾਹਿਬ ਜੀ ਵਿੱਚ ਗੁਰੂ ਸਾਹਿਬਾਨਾ ਅਤੇ ਭਗਤਾਂ ਦੀ ਬਾਣੀ ਦਾ ਵੇਰਵਾ (ਸ਼ਬਦਾਂ ਦੀ ਗਿਣਤੀ) ਇਸ ਪ੍ਰਕਾਰ ਹੈ :

| | | |
|---|---|---|
| ੧. ਗੁਰੂ ਨਾਨਕ ਦੇਵ ਜੀ | — | ੯੪੭ |
| ੨. ਗੁਰੂ ਅੰਗਦ ਦੇਵ ਜੀ | — | ੬੩ |
| ੩. ਗੁਰੂ ਅਮਰਦਾਸ ਜੀ | — | ੮੬੯ |
| ੪. ਗੁਰੂ ਰਾਮਦਾਸ ਜੀ | — | ੬੩੮ |
| ੫. ਗੁਰੂ ਅਰਜਨ ਦੇਵ ਜੀ | — | ੨੩੧੩ |
| ੬. ਗੁਰੂ ਤੇਗ ਬਹਾਦਰ ਜੀ | — | ੧੧੫ |
| ੭. ਗੁਰੂ ਗੋਬਿੰਦ ਸਿੰਘ ਜੀ | — | ੧ |
| | | ੪੯੪੬ |
| ਭਗਤ ਕਬੀਰ ਜੀ | — | ੫੩੪ |
| ਭਗਤ ਫ਼ਰੀਦ ਜੀ | — | ੧੨੩ |
| ਭੱਟਾ ਦੇ ਸ੍ਵਯੇ | — | ੧੨੩ |
| ਭਗਤ ਨਾਮਦੇਵ ਜੀ | — | ੬੯ |
| ਭਗਤ ਰਵਿਦਾਸ ਜੀ | — | ੪੦ |
| ਰਾਮਕਲੀ ਵਾਰ ਸੱਤਾ ਬਲਵੰਡਾ ਪਦ | — | ੮ |
| ਰਾਮਕਲੀ ਸਦ ਸੁੰਦਰ ਜੀ ਪਦ | — | ੬ |
| ਤ੍ਰਿਲੋਚਨ ਜੀ | — | ੫ |
| ਧੰਨਾ ਜੀ | — | ੪ |
| ਬੇਣੀ ਜੀ | — | ੩ |
| ਮਰਦਾਨਾ ਜੀ ਵਾਰ ਬਿਹਾਗੜਾ ਵਿੱਚ ਸਲੋਕ | — | ੩ |
| ਜੈ ਦੇਵ ਜੀ | — | ੨ |

| | | |
|---|---|---|
| ਭੀਖਣ ਜੀ | — | ੨ |
| ਸੂਰਦਾਸ ਜੀ | — | ੨ |
| ਰਾਮਾਨੰਦ ਜੀ | — | ੧ |
| ਪਰਮਾਨੰਦ ਜੀ | — | ੧ |
| ਪੀਪਾ ਜੀ | — | ੧ |
| ਸੈਣ ਜੀ | — | ੧ |
| ਸਧਨਾ ਜੀ | — | ੧ |
| | | ੯੨੯ |

ਭਗਤਾਂ ਅਤੇ ਗੁਰੂ ਸਾਹਿਬਾਂ ਦੀ ਬਾਣੀ ਦਾ ਕੁਲ ਜੋੜ=੪੯੪੬+੯੨੯=੫੮੭੫

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਦੇਣ ਤੋਂ ਬਾਅਦ ਇਕ ਵੱਡਾ ਸਿਰਹਾਣਾ ਲਾ ਕੇ ਹਜ਼ੂਰ ਨੇ ਆਪਣੇ ਖ਼ਾਲਸੇ ਪ੍ਰਤੀ ਆਪਣੇ ਮੁਖਾਰਬਿੰਦ ਤੋਂ ੫੨ ਬਚਨ ਕੀਤੇ। ਸਤਿਗੁਰੂ ਜੀ ਦੇ ਸੰਸਾਰ ਵਿਚੋਂ ਉਹਲੇ ਹੋਣ ਦੇ ਥੋੜ੍ਹੇ-ਥੋੜ੍ਹੇ ਅੰਤਰੇ ਵਾਲੇ ਕਈ ਲੇਖ ਦੇਖੇ ਜਾਂਦੇ ਹਨ। ਇਨ੍ਹਾਂ ਅੰਤਰਿਆਂ ਦੇ ਝੰਜਟ ਵਿਚ ਨਾ ਪੈਂਦੇ ਹੋਏ ਸਾਨੂੰ ਭਾਵਨਾ ਸਹਿਤ ਹੀ ਰਹਿਣਾ ਚਾਹੀਦਾ ਹੈ। ਜਦੋਂ ਨੰਦੇੜ ਸ਼ਹਿਰ ਦੇ ਇਰਦ-ਗਿਰਦ ਪਿੰਡਾਂ ਵਿਚ ਇਹ ਖ਼ਬਰ ਅੱਗ ਵਾਂਗ ਫੈਲ ਗਈ ਕਿ ਜਿਸ ਗੁਰੂ ਨੇ ਹਿੰਦ ਧਰਮ ਦੀ ਰੱਖਿਆ ਵਾਸਤੇ ਆਪਣਾ ਸਾਰਾ ਸਰਬੰਸ ਵਾਰ ਦਿੱਤਾ, ਉਹ ਸੱਚਖੰਡ ਜਾਣ ਦੀ ਤਿਆਰੀ ਵਿਚ ਹਨ। ਅਨੇਕਾਂ ਪਿੰਡਾਂ ਦੇ ਲੋਕ ਕਾਫ਼ਲੇ ਬੰਨ੍ਹ-ਬੰਨ੍ਹ ਕੇ ਦਰਸ਼ਨਾਂ ਲਈ ਆਉਣ ਲੱਗੇ। ਪ੍ਰੇਮ ਵਿਚ ਅਥਰੂ ਵਹਾਉਂਦੇ ਲੋਕਾਂ ਦਾ ਇਕ ਵੱਡਾ ਭਾਰੀ ਇਕੱਠ ਹੋ ਗਿਆ। ਸਤਿਗੁਰੂ ਜੀ ਨੇ ਨਵੀਨ ਬਸਤਰ ਅਤੇ ਸ਼ਸ਼ਤਰ ਪਹਿਨੇ, ਜਿਗਾ ਕਲਗੀ ਲਾਈ। ਦੂਜੇ ਪਾਸੇ ਚੰਦਨ ਦੀ ਚਿਖਾ ਤਿਆਰ ਕਰਕੇ ਦੁਆਲੇ ਕਨਾਤ ਤਾਣੀ ਹੋਈ ਸੀ। ਸਤਿਗੁਰੂ ਜੀ ਨੇ ਭਾਈ ਦਯਾ ਸਿੰਘ ਜੀ ਨੂੰ ਸੰਬੋਧਨ ਕਰਕੇ ਸਾਰੇ ਸਿੱਖਾਂ ਪ੍ਰਤੀ ਬਚਨ ਕੀਤਾ ਕਿ ਖ਼ਾਲਸਾ ਜੀ ਮੇਰਾ ਅੰਗੀਠਾ ਨਹੀਂ ਫੋਲਣਾ ਤੇ ਨਾ ਹੀ ਮੇਰੀ ਸਮਾਧ ਰੂਪ ਵਿਚ ਯਾਦਗਾਰ ਬਨਾਉਣੀ। ਤੁਹਾਨੂੰ ਅਕਾਲ ਪੁਰਖ ਦਾ ਪੁਜਾਰੀ ਬਣਾਇਆ ਹੈ। ਜੜ੍ਹ ਵਸਤੂਆਂ ਦੀ ਪੂਜ ਮਨਮੱਤ ਹੈ :

ਯਥਾ— **ਚੰਦਨ ਕੀ ਬਡ ਚਿਤਾ ਚਿਨਾਈ॥ ਊਚ ਕਨਾਤ ਚੁਗਿਰਦ ਤਨਾਈ॥**
**ਦਯਾ ਸਿੰਘ ਪ੍ਰਤਿ ਕਹਯੋ ਉਚਰ ਹੈ॥ ਜਬਿ ਪ੍ਰਵੇਸ਼ ਹਮ ਇਸ ਮੈ ਕਰਿ ਹੈਂ॥੧੦੧॥**
**ਦੂਰ ਕਨਾਤੋਂ ਸਬਿ ਸਿਖ ਕਰੀਓ॥ ਹਮਰੀ ਤਰਫ਼ ਨ ਕੋਊ ਨਿਹਰੀਓ॥**
**ਫੋਲਯੋ ਹਮਰਾ ਨਾਹਿੰ ਅੰਗੀਠਾ॥ ਨਾਹਿ ਸਮਾਧ ਬਨੱਈਓ ਨੀਠਾ॥੧੦੨॥**
**ਜੋ ਸਮਾਧ ਹਮਰੀ ਬਨਵੈ ਹੈ॥ ਜਗ ਮੈਂ ਤਿੰਹ ਸਰਬੰਸ ਨ ਰੈਹੈ॥**
**ਹਮ ਨੈ ਸਾਚਾ ਪੰਥ ਚਲਾਯੋ॥ ਮਾਨਨ ਏਕ ਅਕਾਲ ਦਿਢਾਯੋ॥੧੦੩॥**
**ਗੋਰ ਸਮਾਧਿ ਮੜ੍ਹੀ ਦੇਵਾਲਾ॥ ਇਨ ਕਾ ਮਾਨਨ ਕੂਰ ਦਿਖਾਲਾ॥**
**ਗੁਰੂ ਗ੍ਰੰਥ ਕੋ ਪੂਜੋ ਮਾਨੋ॥ ਸੇਵਾ ਸੰਤ ਜਨਾ ਕੀ ਠਾਨੋ॥੧੦੪॥**

[ਸ੍ਰੀ ਗੁਰੂ ਪੰਥ ਪ੍ਰਕਾਸ਼, ਪੂਰਬਾਰਧ ਬਿਸ੍ਰਾਮ ੭੧]

ਸਿੰਘਾਂ ਨੂੰ ਕਹਿ ਕੇ ਸਤਿਗੁਰੂ ਜੀ ਨੇ ਆਪਣੇ ਕਵੈਤ ਘੋੜੇ 'ਤੇ ਸੋਨੇ ਦੀ ਕਾਠੀ ਪਾ ਕੇ ਉਸ ਨੂੰ ਤਿਆਰ ਕਰਕੇ ਖੜ੍ਹਾਇਆ। ਸਾਰਾ ਦਿਨ ਕੀਰਤਨ ਹੁੰਦਾ ਰਿਹਾ ਤੇ ਗੁਰੂ ਜੀ ਉਪਦੇਸ਼ ਕਰਦੇ ਰਹੇ। ਜਦੋਂ ਸ਼ਾਮ ਦਾ ਸਮਾਂ ਹੋਇਆ ਤਾਂ ਆਪ ਜੀ ਆਪਣੇ ਆਸਨ ਤੋਂ ਉਠ ਕੇ ਮੁਸਕਰਾਉਂਦੇ ਹੋਏ ਚਿਖਾ ਵੱਲ ਵਧਣ ਲੱਗੇ। ਸਾਰੇ ਸਿੱਖਾਂ ਨੂੰ ਕਨਾਤ ਤੋਂ ਦੂਰ ਹਟਾ ਦਿੱਤਾ। ਸਤਿਗੁਰੂ ਜੀ ਨੇ ਮਾਰੂ ਰਾਗ ਦਾ ਸ਼ਬਦ ਉਚਾਰਨ ਕੀਤਾ :

ਯਥਾ— **੧. ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥**
**ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥**

[ਮਾਰੂ ਮਹਲਾ ੫, ਅੰਗ ੧੦੦੦]

**੨. ਤਬਿ ਆਸਨ ਤੈ ਉਠੇ ਗੁਸਾਈਂ ॥ ਚਲੇ ਚਿਤਾ ਦਿਸ਼ ਮੁਦਤ ਮਹਾਈ ॥੧੦੬॥**
**ਮਾਰੂ ਕਾ ਗੁਰੁ ਸਬਦ ਉਠਾਯੋ ॥ ਓੜਕ ਨਿਬਹੀ ਪ੍ਰੀਤ ਇਹੁ ਗਾਯੋ ॥**
**ਸਿਖ ਕਨਾਤ ਤੈ ਦੂਰ ਹਟਾਏ ॥ ਆਪ ਪ੍ਰਵਿਸ਼ੇ ਤਾਂਹਿ ਮੈਂ ਜਾਏ ॥੧੦੭॥**

ਸਤਿਗੁਰੂ ਜੀ ਕਨਾਤ ਦੇ ਵਿਚ ਪ੍ਰਵੇਸ਼ ਹੋਏ ਤੇ ਆਪ ਜੀ ਨੇ ਚਿਖਾ ਦੇ ਉਪਰ ਖੜ੍ਹੇ ਹੋ ਕੇ ਸਾਰੀ ਸੰਗਤ ਨੂੰ ਫ਼ਤਹਿ ਬੁਲਾਈ।

ਯਥਾ— **ਦੋਹਰਾ ॥ ਖੜ੍ਹੇ ਹੋਇ ਫਿਰ ਚਿਤਾ ਪਰ, ਊਚ ਧੁਨਿ ਗੁਰੁ ਦੇਵ ॥**
**ਫਤੇ ਬੁਲਾਈ ਪੰਥ ਕੋ, ਅੰਤ ਸਮੇਂ ਫਿਰ ਏਵ ॥੧੦੮॥**

[ਸ੍ਰੀ ਗੁਰ ਪੰਥ ਪ੍ਰਕਾਸ਼, ਪੂਰਬਾਰਧ ਬਿਸ੍ਰਾਮ ੭੧]

ਉਸ ਤੋਂ ਬਾਅਦ ਜੋਗ ਅਗਨਿ ਦੁਆਰਾ ਚਿਖਾ ਨੂੰ ਅੱਗ ਲਾਈ। ਅੱਗ ਕੇਵਲ ਲੱਕੜਾਂ ਨੂੰ ਲੱਗੀ ਤੇ ਆਪ ਸਤਿਗੁਰੂ ਦੇਹੀ ਦੇ ਸਮੇਤ (ਗੁਰੂ ਨਾਨਕ ਸਾਹਿਬ ਦੀ ਤਰ੍ਹਾਂ) ਸੱਚਖੰਡ ਨੂੰ ਪਧਾਰੇ। ਅੰਗੀਠਾ ਨਾ ਫੋਲਣ ਦਾ ਹੁਕਮ ਦੇਣ ਦਾ ਵੀ ਇਹੀ ਕਾਰਨ ਸੀ ਕਿ ਕਿਤੇ ਇਹ ਗੱਲ ਪ੍ਰਗਟ ਨਾ ਹੋ ਜਾਵੇ ਕਿ ਸਤਿਗੁਰੂ ਜੀ ਸਣ-ਦੇਹ ਸੱਚਖੰਡ ਨੂੰ ਗਏ ਹਨ। ਵਿਛੋੜੇ ਵਿਚ ਆ ਕੇ ਸਿੰਘਾਂ ਦੀਆਂ ਭੁੱਬਾਂ ਨਿਕਲ ਗਈਆਂ। ਅੰਗੀਠਾ ਠੰਢਾ ਹੋਣ ਤੱਕ ਸਿੰਘ ਸੋਗ ਸਹਿਤ ਚੁਫੇਰੇ ਬੈਠੇ ਰਹੇ। ਇਤਨੇ ਨੂੰ ਇਕ ਸਿੰਘ (ਜੋ ਘੋੜਿਆਂ ਦਾ ਸੇਵਾਦਾਰ ਸੀ) ਨੇ ਆ ਕੇ ਇਹ ਖ਼ਬਰ ਸੁਣਾਈ ਕਿ ਕਵੈਤ ਘੋੜਾ ਕਾਠੀ ਸਮੇਤ ਤਬੇਲੇ ਵਿਚੋਂ ਅਲੋਪ ਹੈ। ਇਹ ਸੁਣ ਕੇ ਸਭ ਹੈਰਾਨੀ ਵਿਚ ਪੈ ਗਏ। ਇਕ ਹਿੰਦੂ ਫ਼ਕੀਰ ਸਿੰਘਾਂ ਕੋਲ ਪਹੁੰਚਿਆ ਤੇ ਸਾਰਿਆਂ ਨੂੰ ਸੋਗ ਸਹਿਤ ਦੇਖ ਕੇ ਪੁੱਛਿਆ ਕਿ ਤੁਸੀਂ ਕਿਉਂ ਸੋਗ ਸਹਿਤ ਬੈਠੇ ਹੋ ? ਜਦੋਂ ਸਿੰਘਾਂ ਨੇ ਵਿਛੋੜੇ ਦੀ ਵਾਰਤਾ ਕਹੀ ਤਾਂ ਮਹਾਤਮਾ ਨੇ ਦੱਸਿਆ ਕਿ ਇਥੋਂ ਪੰਜ ਕੋਹ ਦੀ ਵਿੱਥ 'ਤੇ ਘੋੜੇ ਸਮੇਤ ਮੈਨੂੰ ਮਿਲੇ ਹਨ ਅਤੇ ਤੁਹਾਡੇ ਪ੍ਰਤੀ ਸੁਨੇਹਾ ਦਿੱਤਾ ਹੈ ਕਿ ਸੰਸਾ ਨਹੀਂ ਕਰਨਾ। ਸੋਨੇ ਦੀ ਕਾਠੀ ਸਮੇਤ ਘੋੜਾ ਮੈਂ ਆਪ ਲੈ ਚਲਿਆ ਹਾਂ। ਘੋੜੇ ਦੀ ਗੱਲ ਦਾ ਸੰਸਾ ਤਾਂ ਨਵਿਰਤ ਹੋ ਗਿਆ। ਪਰ ਜਦੋਂ ਮੋਹ ਵਿਚ ਆ ਕੇ ਅੰਗੀਠਾ ਫੋਲਿਆ ਤਾਂ ਉਸ ਵਿਚੋਂ ਕੋਈ ਅਸਥੀ ਨਹੀਂ ਨਿਕਲੀ, ਕੇਵਲ ਇਕ ਛੋਟੀ ਕ੍ਰਿਪਾਨ ਨਿਕਲੀ, ਜੋ ਅੱਜ ਹਜ਼ੂਰ ਸਾਹਿਬ ਸ਼ਸ਼ਤਰਾਂ ਵਿਚ ਸੁਸ਼ੋਭਿਤ ਹੈ। ਸਤਿਗੁਰੂ ਜੀ ਨੇ ਦੋ ਗੱਲਾਂ ਅੰਗੀਠਾ ਫੋਲਣ ਤੇ ਯਾਦਗਾਰੀ ਸਮਾਧ ਬਣਾਉਣ ਤੋਂ ਮਨ੍ਹਾਂ ਕੀਤਾ ਸੀ। ਪਰ ਸਿਖਾਂ ਨੇ ਅੰਗੀਠਾ ਵੀ ਫੋਲਿਆ ਤੇ ਮਹਾਰਾਜਾ ਰਣਜੀਤ ਸਿੰਘ ਨੇ ਯਾਦਗਾਰ ਸਮਾਧ ਬਣਾਈ, ਜਿਸ ਤੋਂ ਮਹਾਰਾਜੇ ਦੀ ਕੁਲ ਦਾ ਖ਼ਾਤਮਾ ਹੋਇਆ। ਸੋ, ਇਸ ਪ੍ਰਕਾਰ ਸਤਿਗੁਰੂ ਜੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਦੇ ਕੇ ਕੱਤਕ ਸੁਦੀ ਪੰਚਮੀ (੮ ਕੱਤਕ) ਸੰਮਤ ੧੭੬੫ ਬਿਕ੍ਰਮੀ, ੧੯ ਨਵੰਬਰ ੧੭੦੮ ਈਃ ਨੂੰ ਆਪ ਜੀ ਜੋਤੀ ਜੋਤਿ ਸਮਾਏ।

ਅੰਤ ਵਿਚ ਸਤਿਗੁਰੂ ਜੀ ਦਾ ਕੋਟਾਨ ਕੋਟ ਧੰਨਵਾਦ ਰੋਮ-ਰੋਮ ਕਰਕੇ ਦਾਸ ਕਰਦਾ ਹੈ। ਜਿਸ ਸਤਿਗੁਰੂ ਜੀ ਦੀ ਮਿਹਰ ਦਾ ਸਦਕਾ ਦੋ-ਢਾਈ ਸਾਲ ਵਿਚ ਇਹ ਕਾਰਜ ਸਿਰੇ ਚੜ੍ਹਿਆ। ਅੱਜ ਮਿੱਤੀ ੨੯ ਅਕਤੂਬਰ ੨੦੦੦ ਦਿਨ ਐਤਵਾਰ ਸਵੇਰ ਵੇਲੇ ਗੁਰਮਤਿ ਵਿਦਿਆਲਾ ਜਥਾ ਰੰਧਾਵਾ ਦੇ ਮੁਖ ਟਿਕਾਣੇ ਸ੍ਰੀ ਗੁਰਦੁਆਰਾ ਸਾਹਿਬ ਪਿੰਡ ਰੰਧਾਵਾ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਤਾ ਗੱਦੀ ਅਤੇ ਸ੍ਰੀ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਸੰਬੰਧੀ ਚਲਦੇ ਸਮਾਗਮ ਵਿਚ ਇਸ ਗ੍ਰੰਥ ਦੀ ਸੰਪੂਰਨਤਾ ਹੋਈ। ਅਖ਼ੀਰ ਵਿਚ ਦਾਸ ਆਪਣੇ ਜਥੇ ਦੇ ਸੂਝਵਾਨ ਵਿਦਿਆਰਥੀ ਭਾਈ ਦਰਸ਼ਨ ਸਿੰਘ ਜੀ ਨਦਾਮਪੁਰ (ਜ਼ਿਲ੍ਹਾ ਸੰਗਰੂਰ), ਭਾਈ ਹਰਦੇਵ ਸਿੰਘ ਜੀ ਸਨੌਰ (ਜ਼ਿਲ੍ਹਾ ਪਟਿਆਲਾ), ਭਾਈ ਗੁਰਮੀਤ ਸਿੰਘ ਜੀ ਅਨੰਦ ਨਗਰ ਬੀ (ਜ਼ਿਲ੍ਹਾ ਪਟਿਆਲਾ) ਅਤੇ ਜਥੇ ਦੇ ਹੋਰ ਸਿੰਘਾਂ ਦਾ ਅਤੀ ਧੰਨਵਾਦੀ ਹਾਂ, ਜਿਨ੍ਹਾਂ ਨੇ ਸਮੇਂ-ਸਮੇਂ ਅਨੁਸਾਰ ਗ੍ਰੰਥ ਲਿਖਣ ਅਤੇ ਸੋਧਣ ਵਿਚ ਸਹਿਯੋਗ ਦਿੱਤਾ। ਜਿਨ੍ਹਾਂ

ਗ੍ਰੰਥਾਂ ਵਿਚੋਂ ਮਦਦ ਲਈ, ਉਨ੍ਹਾਂ ਗ੍ਰੰਥ ਕਰਤਾ ਮਹਾਨ ਗੁਰਸਿੱਖਾਂ ਦਾ ਵੀ ਦਾਸ ਧੰਨਵਾਦ ਕਰਦਾ ਹੈ। ਸਿਖ ਜਗਤ ਦੇ ਗੁਣੀ ਗਿਆਨੀ, ਵਿਦਵਾਨ, ਮਹਾਂਪੁਰਸ਼ਾਂ ਦੇ ਚਰਨਾਂ ਵਿਚ ਬੇਨਤੀ ਹੈ ਕਿ ਇਹ ਗ੍ਰੰਥ ਲਿਖਣ ਦਾ ਉਦਮ ਅਣਜਾਣ ਵਿਦਿਆਰਥੀਆਂ ਲਈ ਕੀਤਾ ਹੈ, ਵਿਦਵਾਨਾਂ ਲਈ ਨਹੀਂ। ਵਿਦਵਾਨ, ਮਹਾਂਪੁਰਸ਼ ਜਿਥੇ ਗ੍ਰੰਥ ਵਿਚ ਕੋਈ ਉਕਾਈ ਜਾਂ ਊਣਤਾਈ, ਘਾਟ ਦੇਖਣ ਉਹ ਦਾਸ ਨੂੰ ਲਿਖ ਕੇ ਭੇਜਣ ਦੀ ਕ੍ਰਿਪਾਲਤਾ ਕਰਨ ਤਾਂ ਜੋ ਅਗਲੀ ਐਡੀਸ਼ਨ ਵਿਚ ਸੁਧਾਈ ਹੋ ਸਕੇ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥